ਗੁਰੂ ਨਾਨਕ ਜੋਤਿ, ਜੁਗਤਿ ਤੇ ਵਿਚਾਰਧਾਰਾ ਦੇ ਵਾਰਸ

# ਸ੍ਰੀ ਗੁਰੂ ਅੰਗਦ ਦੇਵ ਜੀ



ਡਾ. ਹਰਨਾਮ ਸਿੰਘ ਸ਼ਾਨ

**ਧਰਮ ਪ੍ਰਚਾਰ ਕਮੇਟੀ**
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ।

ਭੇਟਾ ਰਹਿਤ

ਪ੍ਰਕਾਸ਼ਕ
ਸਕੱਤਰ, ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ।

ਡਾ. ਹਰਨਾਮ ਸਿੰਘ ਸ਼ਾਨ
ਸਾਬਕਾ ਪ੍ਰੋਫੈਸਰ ਤੇ ਚੇਅਰਮੈਨ, ਗੁਰੂ ਨਾਨਕ ਚੇਅਰ; ਅਤੇ ਪੰਜਾਬੀ ਅਧਿਐਨ
ਤੇ ਸਿੱਖ ਅਧਿਐਨ ਦੇ ਵਿਭਾਗਾਂ ਦੇ ਮੁਖੀ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

ਅਕਤੂਬਰ ੨੦੧੩ ੫੦,੦੦੦

ਛਾਪਣ ਵਾਲੇ:
ਗੋਲਡਨ ਆਫ਼ਸੈਟ ਪ੍ਰੈਸ, (ਸ਼੍ਰੋਮਣੀ ਗੁ:ਪ੍ਰ: ਕਮੇਟੀ),
ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

## ਗੁਰੂ ਨਾਨਕ ਜੋਤਿ, ਜੁਗਤਿ ਤੇ ਵਿਚਾਰਧਾਰਾ ਦੇ ਵਾਰਸ

# ਸ੍ਰੀ ਗੁਰੂ ਅੰਗਦ ਦੇਵ ਜੀ

ਸਾਡੇ ਦੂਜੇ ਸਤਿਗੁਰੂ, ਸ੍ਰੀ ਗੁਰੂ ਅੰਗਦ ਦੇਵ ਜੀ (੧੫੦੪-੧੫੫੨ ਈ.), ਸਾਡੇ ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ (੧੪੬੯-੧੫੩੯ ਈ.) ਦੀ ਪਾਵਨ ਜੋਤਿ, ਜੁਗਤਿ ਤੇ ਵਿਚਾਰਧਾਰਾ ਦੇ ਹੱਕੀ ਤੇ ਹਕੀਕੀ ਵਾਰਸ ਸਨ।

ਗੁਰਬਾਣੀ ਅਤੇ ਗੁਰ-ਇਤਿਹਾਸ ਇਸ ਹਕੀਕਤ ਦੇ ਗਵਾਹ ਹਨ ਕਿ ਆਦਿ ਸਤਿਗੁਰੂ ਨੇ ਆਪਣੇ ਇਸ ਅਨਿੰਨ ਸੇਵਕ ਤੇ ਸ਼ਰਧਾਲੂ, ਭਾਈ ਲਹਿਣਾ ਜੀ ਦਾ ਕੇਵਲ ਨਾਂ ਤੇ ਸਰੂਪ ਹੀ ਨਹੀਂ ਬਦਲਿਆ ਸੀ, ਸਗੋਂ ਉਨ੍ਹਾਂ ਨੂੰ ਧੁਰ ਦਰਗਾਹੋਂ ਪ੍ਰਾਪਤ ਹੋਏ ਨੂਰ ਤੇ ਫ਼ਜ਼ੁਲ ਨਾਲ ਵੀ ਨਿਵਾਜ ਦਿੱਤਾ ਸੀ। ਉਨ੍ਹਾਂ ਦੇ ਸਮਕਾਲੀ ਢਾਡੀਆਂ, ਰਾਇ ਬਲਵੰਡ ਅਤੇ ਸੱਤਾ ਡੂਮ, ਅਨੁਸਾਰ-

*-ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥*
*-ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ॥*

*(ਪੰਨਾ ੯੬੬-੬੭)*

ਸਮੇਂ ਦੇ ਮਹਾਨ ਵਿਦਵਾਨ, ਭਾਈ ਗੁਰਦਾਸ ਜੀ (੧੫੫੧-੧੬੩੬ ਈ.) ਮੁਤਾਬਕ ਵੀ-

*-ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰਿ ਛਤ੍ਰੁ ਫਿਰਾਇਆ।*
*ਜੋਤੀ ਜੋਤਿ ਮਿਲਾਇ ਕੈ, ਸਤਿਗੁਰ ਨਾਨਕਿ ਰੂਪ ਵਟਾਇਆ।...*

*(ਵਾਰ ੧, ਪਉੜੀ ੪੫)*

*-ਗੁਰੁ ਅੰਗਦੁ ਗੁਰੁ ਅੰਗੁ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।*
*ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।*

*(ਵਾਰ ੨੪, ਪਉੜੀ ੮)*

ਇਸ ਤੱਥ ਦੀ ਪ੍ਰੋੜ੍ਹਤਾ ਦਸਵੇਂ ਸਤਿਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ (੧੬੬੬-੧੭੦੮ ਈ.) ਨੇ ਵੀ ਇਉਂ ਕੀਤੀ ਹੋਈ ਹੈ:

*ਨਾਨਕ ਅੰਗਦ ਕੋ ਬਪੁ ਧਰਾ॥*
*ਧਰਮ ਪ੍ਰਚੁਰਿ ਇਹ ਜਗ ਮੋ ਕਰਾ॥੭॥*

*(ਦਸਮ ਗ੍ਰੰਥ, ਬਚਿਤ੍ਰ ਨਾਟਕ, ਧਿਆ ੫)*

ਉਨ੍ਹਾਂ ਦੇ ਪ੍ਰਮੁੱਖ ਦਰਬਾਰੀ ਕਵੀ, ਭਾਈ ਨੰਦ ਲਾਲ ਜੀ (੧੬੩੩-੧੭੧੩ ਈ.), ਨੇ ਵੀ ਇਸ ਨੂੰ ਇਉਂ ਬਿਆਨਿਆ ਹੋਇਆ ਹੈ:

*ਦਰ ਮਅਨੀ ਯਕੇ, ਵ ਦਰ ਸੂਰਤ ਦੋ;*
*ਮਸ਼ਲੇ ਜਾਂ-ਅਫ਼ਰੋਜ਼।*
*ਵ ਦਰ ਹਕੀਕਤ ਅਹਦ, ਵ ਬਜ਼ਾਹਰ ਦੋ;*
*ਸ਼ੋਅਲਾ ਏ ਮਾਸਿਵਾ ਅਲਹੱਕ ਸੋਜ਼।*

*(ਗੰਜਨਾਮਾ, ਪਦ ਪ੪)*

ਅਰਥਾਤ, "ਉਹ ਅਸਲ ਵਿਚ ਇਕੋ ਪਰ ਪ੍ਰਗਟ ਤੌਰ 'ਤੇ ਦੋ, ਮਨ ਤੇ ਤਨ ਨੂੰ ਰੁਸ਼ਨਾਉਣ ਵਾਲੀਆਂ ਮਸ਼ਾਲਾਂ ਹਨ। ਉਹ ਅਸਲ ਵਿਚ ਇਕੋ ਪਰ ਪ੍ਰਗਟ ਤੌਰ 'ਤੇ ਦੋ ਚਿੰਗਾੜੀਆਂ ਹਨ ਜੋ ਸੱਚ ਤੋਂ ਬਿਨਾਂ ਸਭ ਕੁਝ ਸਾੜ ਦੇਣ ਦੇ ਸਮਰਥ ਹਨ।"

ਗੁਰੂ ਨਾਨਕ ਦੇਵ ਜੀ ਨੇ ਪੀਰੀ-ਮੁਰੀਦੀ ਤੇ ਗੁਰੂ-ਚੇਲੇ ਦੇ ਖੇਤਰ ਵਿਚ ਇਕ ਨਵੀਂ ਤੇ ਅਦੁੱਤੀ ਪਿਰਤ ਪਾਉਂਦਿਆਂ, ਸਹੀ-ਸਲਾਮਤ ਜੀਉਂਦੇ ਜੀਅ, ਭਾਈ ਲਹਿਣਾ ਜੀ ਨੂੰ ਮੱਥਾ ਟੇਕਦਿਆਂ ਅਤੇ ਗੁਰਿਆਈ ਦਾ ਤਿਲਕ ਲਾਉਂਦਿਆਂ, ਆਪਣੀ ਪਾਵਨ ਗੱਦੀ ਆਪੇ ਸੌਂਪ ਦਿੱਤੀ ਸੀ:

*ਗੁਰਿ ਚੇਲੇ ਰਹਰਾਸਿ ਕੀਈ,*
*ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ॥*

*(ਪੰਨਾ ੯੬੬)*

## ੨

ਕੇਵਲ ਇਹ ਤੇ ਇਹੋ ਕੁਝ ਹੀ ਨਹੀਂ। ਉਨ੍ਹਾਂ ਨੇ ਤਾਂ ਇਨ੍ਹਾਂ ਨੂੰ ਅਜਿਹੀ ਬਾਣੀ ਉਚਾਰਨ ਦੀ ਦਾਤ ਤੇ ਸਮਰਥਾ ਵੀ ਬਖ਼ਸ਼ ਦਿੱਤੀ ਸੀ ਜੋ ਉਨ੍ਹਾਂ ਦੀ ਆਪਣੀ ਵਿਚਾਰਧਾਰਾ ਦੀ ਇੰਨ-ਬਿੰਨ ਧਾਰਨੀ ਸੀ। ਇਸੇ ਲਈ ਗੁਰੂ ਅੰਗਦ ਦੇਵ ਜੀ ਗੁਰਗੱਦੀ ਉਤੇ ਬਿਰਾਜਮਾਨ ਹੁੰਦਿਆਂ ਅਤੇ ਗੁਰੂ-ਪਿਤਾ ਦੇ ਮਿਸ਼ਨ ਨੂੰ ਜਾਰੀ ਰਖਦਿਆਂ ਹੀ-

*ਦਿਤਾ ਛੋੜਿ ਕਰਤਾਰਪੁਰੁ,*
*ਬੈਠਿ ਖਡੂਰੇ ਜੋਤਿ ਜਗਾਈ।*

*(ਵਾਰ ੧,ਪਉੜੀ ੪੬)*

ਉਨ੍ਹਾਂ ਦੇ ਸੰਦੇਸ਼ ਨੂੰ ਪਰਸਾਰਨ, ਉਨ੍ਹਾਂ ਦੇ ਉਪਦੇਸ਼ ਨੂੰ ਪਰਚਾਰਨ ਅਤੇ ਉਨ੍ਹਾਂ ਦੇ ਸਿਧਾਂਤ ਨੂੰ ਵਿਆਖਣ ਲਈ ਬਾਣੀ ਵੀ ਉਚਾਰਨ ਲਗ ਪਏ ਸਨ।

ਉਨ੍ਹਾਂ ਦੀ ਇਹ ਪਾਵਨ ਰਚਨਾ ੬੩ ਸਲੋਕਾਂ ਵਿਚ ਕਾਨੀਬੰਦ ਹੈ ਅਤੇ ਗੁਰੂ ਨਾਨਕ ਦੇਵ ਜੀ, ਗੁਰੂ ਅਮਰ ਦਾਸ ਜੀ (੧੪੭੯-੧੫੭੪ ਈ.) ਤੇ ਗੁਰੂ ਰਾਮਦਾਸ ਜੀ (੧੫੩੪-

੧੫੮੧ ਈ.) ਵੱਲੋਂ ਰਚੀਆਂ ਹੋਈਆਂ ੯ ਵਾਰਾਂ ਵਿਚ ਥਾਉਂ-ਥਾਂ ਸੰਚਿਤ ਹੈ। ਇਹ ਸਾਰੇ ਸਲੋਕ ਸ਼ੇਖ ਫਰੀਦ ਜੀ (੧੧੭੩-੧੨੬੫ ਈ.) ਅਤੇ ਭਗਤ ਕਬੀਰ ਜੀ (੧੩੯੮-੧੫੧੮) ਦੇ ਸਲੋਕਾਂ ਵਾਂਗ ਆਮ 'ਦੋਹੇ' ਜਾਂ 'ਦੋਹਰੇ' ਵਾਂਗ ਦੋ ਤੁਕੀਏ ਛੰਦ ਨਹੀਂ। ਇਨ੍ਹਾਂ ਦੀ ਗਿਣਤੀ ਸਿਰੀ ਰਾਗ ਦੀ ਵਾਰ ਵਿਚ ਅੰਕਿਤ (ਪੰਨਾ ੮੯) ੨ ਤੁਕਾਂ ਵਾਲੇ ਸਲੋਕ ਤੋਂ ਲੈ ਕੇ ਮਾਝ ਰਾਗ ਦੀ ਵਾਰ ਵਿਚ ਸੰਚਿਤ (ਪੰਨਾ ੧੪੬) ੧੨ ਤੁਕਾਂ ਵਾਲੇ ਸਲੋਕ ਵਾਂਗ ਭਿੰਨ ਭਿੰਨ ਹੈ। ਜਿਥੋਂ ਤਕ ਵਿਸ਼ੇ-ਵਸਤੂ ਦਾ ਸਬੰਧ ਹੈ, ਇਹ ਸਾਰੇ ਆਪਣੇ ਆਪ ਵਿਚ ਸੰਪੂਰਨ ਹਨ ਅਤੇ ਗੁਰੂ ਸਾਹਿਬ ਦੇ ਪਾਵਨ ਸੁਭਾ, ਸ਼ਖ਼ਸੀਅਤ ਅਨੁਭਵ ਤੇ ਬਖਸ਼ਸ਼ ਦੇ ਦਰਪਨ ਹਨ:

*ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥*
*ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰ॥* (ਪੰਨਾ ੯੬੭)

ਇਨ੍ਹਾਂ ਵਿਚ ਅੰਕਿਤ ਵਿਚਾਰਾਂ ਦੀ ਸਾਰ-ਗਰਭਿਤਾ, ਬੋਲੀ ਦੀ ਸੁਖੈਨਤਾ ਤੇ ਠੇਠਤਾ, ਅਤੇ ਸ਼ੈਲੀ ਦੀ ਸਰਲਤਾ ਤੇ ਸੰਜਮਤਾ- ਇਨ੍ਹਾਂ ਦੇ ਮੀਰੀ ਗੁਣ ਹਨ। ਸਭ ਤੋਂ ਵਧ ਇਹ ਕਿ ਇਹ ਉਨ੍ਹਾਂ ਦੇ ਪਾਵਨ ਪੀਰ-ਮੁਰਸ਼ਦ ਤੇ ਗੁਰੂ-ਪਿਤਾ, ਸ੍ਰੀ ਗੁਰੂ ਨਾਨਕ ਦੇਵ ਜੀ, ਦੀ ਵਿਚਾਰਧਾਰਾ ਦੇ ਹੀ ਵਿਆਖਕ ਤੇ ਸਮਰਥਕ ਹਨ। ਮਿਸਾਲ ਵਜੋਂ, ਹੇਠ-ਲਿਖੀ ਤੁਕ ਤੇ ਇਸ ਨਾਲ ਸਬੰਧਿਤ ਸਲੋਕ:

*ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥* (ਪੰਨਾ ੧੪੭)

੩

ਗੁਰੂ ਅੰਗਦ ਦੇਵ ਜੀ ਦੀ ਇਹ ਪਾਵਨ ਤੇ ਅਨੂਠੀ ਤੁਕ ਗੁਰੂ ਨਾਨਕ ਦੇਵ ਜੀ ਦੀ ਇਕ ਮਨੋਹਰ ਰਚਨਾ, 'ਵਾਰ ਮਾਝ ਕੀ', ਦੀ ਉਨ੍ਹੀਵੀਂ ਪਉੜੀ ਦੇ ਦੂਜੇ ਸਲੋਕ ਦੀ ਤੀਜੀ ਪੰਕਤੀ ਹੈ।

ਇਸ ਤੋਂ ਪਹਿਲਾਂ ਅੰਕਿਤ ਸਲੋਕ ਗੁਰੂ ਨਾਨਕ ਦੇਵ ਜੀ ਦਾ ਰਚਿਆ ਹੋਇਆ ਹੈ। ਇਸ ਵਿਚ ਉਨ੍ਹਾਂ ਦੀ ਸਿੱਧਾਂ ਨਾਲ ਹੋਈ ਚਰਚਾ ਦਾ ਤੱਤਸਾਰ ਅਤੇ ਉਨ੍ਹਾਂ ਦੀ ਮੰਗ 'ਤੇ ਕਰਾਮਾਤ ਬਾਰੇ ਆਪਣਾ ਵਿਚਾਰ ਪਰਗਟ ਕਰਦਿਆਂ, ਕਈ ਸਿੱਧੀਆਂ-ਸ਼ਕਤੀਆਂ ਦੀਆਂ ਮਿਸਾਲਾਂ ਦੇ ਕੇ ਦਸਿਆ ਹੈ ਕਿ ਉਨ੍ਹਾਂ ਦੀ ਪ੍ਰਾਪਤੀ ਨਾਲੋਂ ਪ੍ਰਭੂ ਦੇ ਸਤਿਨਾਮ ਤੇ ਸਿਫ਼ਤ-ਸਲਾਹ ਦੀ ਬਖਸ਼ਸ਼ ਹਰ ਪੱਖੋਂ ਵਿਸ਼ੇਸ਼ ਤੇ ਕਲਿਆਣਕਾਰੀ ਹੈ। ਇਸ ਲਈ ਉਸ ਦਾ ਪਾਠ ਅੰਤਾਉਣ ਲਗਿਆ, ਸਤਿਨਾਮ ਦੀ ਵਿਸ਼ੇਸ਼ਤਾ ਤੇ ਵਡਿਆਈ ਵਿਦੱਤ ਕਰਦਿਆਂ ਫ਼ੁਰਮਾਇਆ ਹੈ:

*ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥* (ਪੰਨਾ ੧੪੭)

ਇਹ ਉਹ ਅਮੁੱਕ ਤੇ ਸਰਬ-ਸਰੇਸ਼ਟ ਦਾਤ ਹੈ ਜਿਸ ਨੂੰ ਉਸੇ ਪ੍ਰਸੰਗ ਵਿਚ, ਇਸੇ ਸਲੋਕ ਨੂੰ ਵਿਆਖਦਿਆਂ ਅਤੇ ਉਹੀ ਮਿਸਾਲਾਂ ਆਪਣੇ ਲਫਜ਼ਾਂ ਵਿਚ ਬਿਆਨ ਕਰਦਿਆਂ, ਭਾਈ ਗੁਰਦਾਸ ਜੀ ਨੇ ਲਿਖਿਆ ਹੈ:

*ਬਾਬਾ ਬੋਲੇ ਨਾਥ ਜੀ!*

*"ਸਬਦੁ ਸੁਨਹੁ ਸਚੁ ਮੁਖਹੁ ਅਲਾਈ।*
*ਬਾਝੋ ਸਚੇ ਨਾਮ ਦੇ,*
*ਹੋਰੁ ਕਰਾਮਾਤਿ ਅਸਾਂ ਤੇ ਨਾਹੀ।...*
*ਸਤਿ ਨਾਮੁ ਬਿਨੁ ਬਾਦਰਿ ਛਾਈ।"* *(ਵਾਰ ੧, ਪਉੜੀ ੪੩)*

ਅਰਥਾਤ, ਸਤਿਨਾਮ ਦੇ ਟਾਕਰੇ 'ਤੇ, ਹੋਰ ਸਾਰੀਆਂ ਸਿੱਧੀਆਂ-ਸ਼ਕਤੀਆਂ ਬੱਦਲ ਦੀ ਛਾਂ ਵਾਂਗ ਚਲਾਏਮਾਨ ਹਨ।

ਅਗਲੇ, ਭਾਵ ਉਪਰੋਕਤ ਤੁਕ ਦੇ ਧਾਰਨੀ, ਸਲੋਕ ਵਿਚ ਇਸ ਦਾ ਕਾਰਨ ਇਸ ਦੇ ਰਚਨਹਾਰ, ਗੁਰੂ ਅੰਗਦ ਦੇਵ ਜੀ, ਨੇ ਮਨੁੱਖ ਦੀ ਅਤਰਿੱਪਤ ਭੁੱਖ, ਭਾਵ ਤਰਿਸ਼ਨਾ, ਦਸਦਿਆਂ ਫ਼ੁਰਮਾਇਆ ਹੈ:

*ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥*
*ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥* *(ਮ. ੨, ਪੰਨਾ ੧੪੭)*

ਅਰਥਾਤ, ਮੂੰਹ ਗੱਲਾਂ ਕਰ-ਕਰ ਕੇ ਨਹੀਂ ਰੱਜਦਾ, ਕੰਨ ਸੁਣ-ਸੁਣ ਕੇ ਨਹੀਂ ਰੱਜਦੇ ਅਤੇ ਅੱਖਾਂ ਵੇਖ-ਵੇਖ ਕੇ ਨਹੀਂ ਰੱਜਦੀਆਂ। ਮਨੁੱਖ ਦੇ ਬਾਕੀ ਇੰਦਰੇ ਵੀ ਇਉਂ ਹੀ, ਆਪੋ-ਆਪਣੇ ਵਿਸ਼ੇ ਨੂੰ ਪ੍ਰਾਪਤ ਕਰਕੇ ਰੱਜਦੇ ਨਹੀਂ ਅਤੇ ਹੋਰ ਤੋਂ ਹੋਰ ਬੋਲਣ, ਸੁਣਨ ਤੇ ਵੇਖਣ ਆਦਿ ਦੇ ਚਾਹਵਾਨ, ਤਰਿਸ਼ਨਾਲੂ ਜਾਂ ਭੁੱਖੇ ਰਹਿੰਦੇ ਹਨ। ਪਰ ਹਮੇਸ਼ਾ ਇਉਂ ਭੁੱਖੇ ਰਹਿਣ ਨਾਲ ਇਹ ਭੁੱਖ ਦੂਰ ਨਹੀਂ ਹੁੰਦੀ ਅਤੇ ਨਾ ਹੀ ਇਹ ਕੇਵਲ ਗੱਲਾਂ-ਕਥਾਂ ਨਾਲ ਤਰਿਪਤ ਹੋ ਸਕਦੀ ਹੈ:

*ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥* *(ਮ. ੨, ਪੰਨਾ ੧੪੭)*

ਇਸੇ ਤਰ੍ਹਾਂ ਹੋਰ ਸਿੱਧੀਆਂ-ਸ਼ਕਤੀਆਂ ਦੀ ਪ੍ਰਾਪਤੀ ਲਈ ਹੋਰ ਭੁੱਖ ਜਾਂ ਤਰਿਸ਼ਨਾ ਉਨ੍ਹਾਂ ਦੇ ਵਧਦੇ ਜਾਣ ਨਾਲ ਤ੍ਰਿਪਤ ਹੋਣ ਦੀ ਥਾਂ, ਸਗੋਂ ਹੋਰ ਤੀਖਣ ਹੁੰਦੀ ਜਾਂਦੀ ਹੈ ਅਤੇ ਇਨ੍ਹਾਂ ਦਾ ਭੁੱਖਾ ਜਾਂ ਤ੍ਰਿਸ਼ਨਾਲੂ ਪੁਰਸ਼ ਫਿਰ ਵੀ ਭੁੱਖਾ ਹੀ ਰਹਿੰਦਾ ਹੈ। ਇਸ ਲਈ ਗੁਰੂ ਅੰਗਦ ਦੇਵ ਜੀ ਦੇ ਹੇਠ ਲਿਖੇ ਸ਼ੁਭ ਵਿਚਾਰ ਅਨੁਸਾਰ,

*ਨਾਨਕ ਭੁਖਾ ਤਾ ਰਜੈ,*
*ਜਾ ਗੁਣ ਕਹਿ ਗੁਣੀ ਸਮਾਇ॥* *(ਮ. ੨, ਪੰਨਾ ੧੪੭)*

ਅਰਥਾਤ, ਅਜਿਹੇ ਭੁੱਖੇ ਜਾਂ ਤ੍ਰਿਸ਼ਨਾਲੂ ਪੁਰਸ਼ ਦੀ ਭੁੱਖ ਤਾਂ ਹੀ ਰੱਜ ਸਕਦੀ ਹੈ ਜੇ ਉਹ ਸਭ ਗੁਣਾਂ ਦੇ ਭੰਡਾਰ ਅਤੇ ਸਭ ਸਿਫ਼ਤਾਂ ਦੇ ਸਾਈਂ, ਪਰਮਾਤਮਾ ਦੇ ਗੁਣ ਚਿਤਾਰਦਿਆਂ ਤੇ ਕਥਦਿਆਂ ਅਤੇ ਉਸ ਦੀ ਸਿਫ਼ਤ-ਸਲਾਹ ਕਰਦਿਆਂ, ਆਪਣੇ ਆਪ ਨੂੰ ਉਸੇ ਵਿਚ ਸਮੋਅ ਦੇਣ ਦਾ ਸੁਭਾਗ ਪ੍ਰਾਪਤ ਕਰ ਲਵੇ।

ਕਮਾਲ ਇਹ ਵੀ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਇਸ ਸਲੋਕ ਤੋਂ ਬਾਅਦ ਅੰਕਿਤ ਪਉੜੀ ਵਿਚ ਇਸ ਦੇ ਮਹਾਨ ਰਚਨਹਾਰ, ਗੁਰੂ ਨਾਨਕ ਦੇਵ ਜੀ, ਨੇ ਜਿਥੇ ਇਸ ਭੁੱਖ ਦੀ ਅਤ੍ਰਿਪਤੀ ਦਾ ਮੂਲ ਕਾਰਨ ਦੱਸਿਆ ਹੋਇਆ ਹੈ, ਉਥੇ ਉਸ ਦਾ ਦਾਰੂ ਵੀ ਇਉਂ ਵਿਦੰਤ

ਕੀਤਾ ਹੋਇਆ ਹੈ:

*ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ॥...*
*ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ॥*
*ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥* *(ਮ. ੧, ਪੰਨਾ ੧੪੭)*

ਅਰਥਾਤ, ਸਤਿ ਸਰੂਪ ਵਾਹਿਗੁਰੂ ਦੇ ਸਤਿਨਾਮ ਤੋਂ ਬਿਨਾਂ ਸਭ ਕੁਝ ਕੂੜ ਹੈ ਅਤੇ ਮਨੁੱਖ ਇਸ ਨੂੰ ਧਾਰੇ ਬਿਨਾਂ ਹੋਰ ਵੀ ਜੋ ਕੁਝ ਕਰਦਾ ਹੈ ਉਹ ਵੀ ਕੂੜ ਕਮਾਉਣ ਦੇ ਤੁਲ ਹੈ। ਇਸ ਨੂੰ ਮਨ ਵਿਚ ਵਸਾਉਣ ਤੇ ਧਿਆਉਣ ਤੋਂ ਬਿਨਾਂ ਉਹ ਜੋ ਕੁਝ ਖਾਂਦਾ ਤੇ ਪਹਿਨਦਾ ਹੈ, ਉਹ ਵੀ ਉਸ ਦੀ ਉਪਰੋਕਤ ਭੁੱਖ ਨੂੰ ਰਜਾਉਣ ਦੀ ਥਾਂ, ਉਸ ਅੰਦਰ ਲੱਗੀ ਹੋਈ ਤ੍ਰਿਸ਼ਨਾ-ਰੂਪੀ ਅੱਗ ਨੂੰ ਹੋਰ ਉਤੇਜਿਤ ਕਰਦਾ ਹੈ। ਇਸ ਅੱਗ ਨੂੰ ਤਾਂ ਕੇਵਲ ਸ਼ਬਦ ਨਾਲ ਹੀ ਬੁਝਾਇਆ ਜਾ ਸਕਦਾ ਹੈ।

ਇਉਂ, ਉਪਰੋਕਤ ਤੁਕ ਅਤੇ ਉਸ ਨਾਲ ਸਬੰਧਿਤ ਦੋਵੇਂ ਸਲੋਕ ਤੇ ਪਉੜੀ ਮਨੁੱਖਾ ਜੀਵਨ ਦੀ ਇਕ ਬੁਨਿਆਦੀ ਸਮੱਸਿਆ ਵੱਲ ਝਾਤ ਪੁਆਂਦੇ ਹਨ ਅਤੇ ਇਸ ਦੇ ਹੱਲ ਲਈ ਉਸ ਮੂਲ ਸਿਧਾਂਤ ਵੱਲ ਧਿਆਨ ਦੁਆਂਦੇ ਹਨ। ਜੋ ਸਿੱਖ ਧਰਮ ਦੇ ਬਾਨੀ, ਗੁਰੂ ਨਾਨਕ ਦੇਵ ਜੀ, ਦੀ ਮਨੁੱਖਤਾ ਨੂੰ ਇਕ ਅਹਿਮ ਤੇ ਵਿਲੱਖਣ ਦੇਣ ਹੈ। ਆਪਣੀ ਪਾਵਨ ਗੱਦੀ ਦੇ ਆਪੇ ਸਾਜੇ ਉਤਰ-ਅਧਿਕਾਰੀ, ਗੁਰੂ ਅੰਗਦ ਦੇਵ ਜੀ, ਦੀ ਉਪਰੋਕਤ ਪੰਕਤੀ ਦੀ ਅਗਵਾਨੂੰ *(precursor)*, ਉਨ੍ਹਾਂ ਭਾਵ ਗੁਰੂ ਨਾਨਕ ਦੇਵ ਜੀ ਦੀ ਇਹ, ਹੇਠ-ਲਿਖੀ, ਮਹਾਨ ਤੁਕ ਅਤੇ ਉਸ ਨਾਲ ਸਬੰਧਿਤ ਪਉੜੀ ਹੈ ਜਿਸ ਦੀ ਅੱਗੇ ਦਿੱਤੀ ਵਿਆਖਿਆ ਉਕਤ ਸਮੱਸਿਆ ਅਤੇ ਉਸ ਦੇ ਸਮਾਧਾਨ ਲਈ ਗੁਰੂ ਬਾਬੇ ਦੇ ਦਸੇ ਅਤੇ ਗੁਰੂ ਅੰਗਦ ਦੇਵ ਜੀ ਦੇ ਵਿਆਖੇ ਤੇ ਦਰਿੜਾਏ ਹੋਏ ਸਿਧਾਂਤ ਨੂੰ ਸਮਝਣ ਦਾ ਇਕ ਨਿਮਾਣਾ ਜਿਹਾ ਜਤਨ ਹੈ:

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥* *(ਜਪੁ, ਪੰਨਾ ੧)*

**੪**

ਇਹ ਪਾਵਨ ਪੰਕਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪੰਨੇ ਵਿਚ ਅੰਕਿਤ ਹੈ ਅਤੇ ਉਨ੍ਹਾਂ ਦੀ ਆਦਿ ਬਾਣੀ, ਭਾਵ 'ਜਪੁ' ਜੀ, ਦੀ ਪਹਿਲੀ ਹੀ ਪਉੜੀ ਦੀ ਤੀਜੀ ਤੁਕ ਹੈ। ਇਸ ਲਈ ਇਸ ਪਦ ਤੇ ਇਸ ਦੀ ਇਸ ਪੰਕਤੀ ਦੀ ਵਿਸ਼ੇਸ਼ਤਾ ਦਾ ਅਨੁਮਾਨ ਇਸ ਨੂੰ ਦਿੱਤੇ ਹੋਏ ਇਸ ਸਥਾਨ ਤੇ ਸਨਮਾਨ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਹੈ।

ਇਸ ਪਦੇ ਤੋਂ ਪਹਿਲਾਂ ਇਕ ਬੜੇ ਮਹੱਤਵਪੂਰਨ ਵਾਕ ਰਾਹੀਂ, ਇਸ ਪਰਮ ਪਵਿੱਤਰ ਬੀੜ ਅਤੇ ਇਸ ਵਿਚ ਸੰਚਿਤ ਇਸ ਪਾਵਨ ਬਾਣੀ ਦਾ ਮੰਗਲਾਚਰਣ ਦਿੱਤਾ ਹੋਇਆ ਹੈ ਜਿਸ ਨੂੰ ਸਿੱਖ ਧਰਮ ਦਾ 'ਮੂਲ-ਮੰਤਰ' ਮੰਨਿਆ ਗਿਆ ਹੈ। "ੴ" ਤੋਂ ਆਰੰਭ ਹੋ ਕੇ, "ਗੁਰਪ੍ਰਸਾਦਿ" 'ਤੇ ਸਮਾਪਤ ਕੀਤੇ ਹੋਏ ਇਸ ਮਹਾਂਵਾਕ ਵਿਚ ਸ੍ਰਿਸ਼ਟੀ ਦੇ ਇਕੋ-ਇਕ ਰਚਨਹਾਰ, ਅਕਾਲਪੁਰਖ, ਦਾ ਪਾਵਨ ਤੇ ਸਰਬਵਿਆਪਕ ਸਰੂਪ ਵਰਣਿਤ ਹੈ। ਇਸ ਤੋਂ

ਬਾਅਦ ਅੰਕਿਤ ਸਲੋਕ ਵਿਚ ਉਸੇ ਸਤਿ-ਸਰੂਪ ਹਸਤੀ ਦੀ ਸਥਿਰਤਾ ਤੇ ਸਦੀਵਤਾ ਦ੍ਰਿੜ੍ਹ ਕਰਵਾਈ ਹੋਈ ਹੈ।

ਗੁਰੂ ਗ੍ਰੰਥ ਸਾਹਿਬ ਦੀ ਮਾਨੋ ਇਸ 'ਭੂਮਿਕਾ' ਵਿਚ ਹੀ ਉਸ ਅਦੁੱਤੀ ਹਸਤੀ ਤਕ ਪਹੁੰਚ ਜਾਂ ਉਸ ਦੀ ਪ੍ਰਾਪਤੀ 'ਮੂਲ ਮੰਤ੍ਰ' ਦੇ ਉਪਰੋਕਤ ਆਖ਼ਰੀ ਲਫ਼ਜ਼, 'ਗੁਰਪ੍ਰਸਾਦਿ' ਅਨੁਸਾਰ ਗੁਰੂ ਦੀ ਕਿਰਪਾ ਦੁਆਰਾ, ਹੁੰਦੀ ਦਸੀ ਗਈ ਹੈ। ਇਸ ਲਈ ਸਿੱਖ ਧਰਮ ਦੇ ਇਸ ਸਦੀਵੀ ਗੁਰੂ-ਰੂਪੀ ਗ੍ਰੰਥ ਸਾਹਿਬ ਅਤੇ ਇਨ੍ਹਾਂ ਦੀ ਇਸ ਆਦਿ ਬਾਣੀ ਨੂੰ ਸ਼ੁਰੂ ਕਰਦਿਆਂ ਹੀ ਇਸ ਧਰਮ ਦੇ ਮਹਾਨ ਬਾਨੀ, ਸ੍ਰੀ ਗੁਰੂ ਨਾਨਕ ਦੇਵ ਜੀ, ਨੇ ਇਸ ਦੇ ਪਹਿਲੇ ਹੀ ਪਦੇ, ਭਾਵ ਪਉੜੀ, ਵਿਚ ਇਨ੍ਹਾਂ ਉਪਾਵਾਂ ਜਾਂ ਸਾਧਨਾਂ ਦਾ ਜ਼ਿਕਰ ਕਰ ਦਿੱਤਾ ਹੈ ਜੋ ਇਸ ਮਨੋਰਥ ਦੀ ਪੂਰਤੀ ਲਈ ਵਰਤੇ ਜਾਂਦੇ ਰਹੇ ਹਨ ਅਤੇ ਅਸਫਲ ਸਿੱਧ ਹੋਏ ਹਨ। ਇਨ੍ਹਾਂ ਦੇ ਨਾਲ ਹੀ, ਇਨ੍ਹਾਂ ਦੇ ਵਰਨਣ ਤੋਂ ਫ਼ੌਰਨ ਬਾਅਦ, ਉਸ ਉਪਾਅ ਜਾਂ ਜੁਗਤ ਦੀ ਵੀ ਦੱਸ ਪਾ ਦਿੱਤੀ ਹੈ ਜੋ ਉਨ੍ਹਾਂ ਭਾਣੇ ਹਰ ਪ੍ਰਾਣੀ ਲਈ ਇਕੋ ਇਕ ਸਫਲ ਜਾਂ ਕਾਮਯਾਬ ਉਪਾਅ, ਸਾਧਨ ਜਾਂ ਜੁਗਤ ਹੈ।

੫

ਗੁਰੂ ਸਾਹਿਬ ਦੇ ਦੱਸੇ ਹੋਏ ਸਿਧਾਂਤ ਅਨੁਸਾਰ, ਪ੍ਰਭੂ ਦੀ ਪ੍ਰਾਪਤੀ ਉਸ ਕੂੜ ਦੀ ਕੰਧ ਨੂੰ ਢਾਹੁਣ ਜਾਂ ਹਉਮੈ ਦੇ ਉਸ ਪਰਦੇ ਨੂੰ ਹਟਾਉਣ ਜਾਂ ਮੈਂ-ਮੇਰੀ ਦੀ ਉਹ ਮੈਲ ਉਤਾਰਨ ਨਾਲ ਹੀ ਹੋ ਸਕਦੀ ਹੈ ਜਿਸ ਨੇ ਮਨੁੱਖੀ ਆਤਮਾ ਨੂੰ ਪਰਮਾਤਮਾ ਤੋਂ ਨਿਖੇੜਿਆ ਹੋਇਆ ਹੈ।

ਗੁਰੂ ਸਾਹਿਬ ਦੇ ਪ੍ਰਵੇਸ਼ ਅਤੇ ਉਨ੍ਹਾਂ ਦੇ ਇਸ ਕਲਿਆਣਕਾਰੀ ਸਿਧਾਂਤ ਦੇ ਪ੍ਰਚਾਰ-ਪ੍ਰਸਾਰ ਤੋਂ ਪਹਿਲਾਂ, ਭਾਰਤ ਵਿਚ ਇਸ ਮੂਲ ਮਨੋਰਥ ਦੀ ਪ੍ਰਾਪਤੀ ਲਈ ਜੋ ਸਾਧਨ ਜਾਂ ਉਪਾਅ ਵਰਤੇ ਜਾਂ ਵਰਤਵਾਏ ਜਾ ਰਹੇ ਸਨ, ਉਨ੍ਹਾਂ ਨੂੰ ਆਪ ਨੇ ਇਸ ਪਉੜੀ ਦੀਆਂ ਪਹਿਲੀਆਂ ਚਾਰ ਤੁਕਾਂ ਵਿਚ ਇਕ-ਇਕ ਕਰ ਕੇ ਇਉਂ ਸੰਕੇਤਿਆ ਤੇ ਵਿਸ਼ਲੇਸ਼ਿਆ ਹੋਇਆ ਹੈ:-

ਪਹਿਲਾ ਉਪਾਅ ਸਰੀਰਕ ਸੁੱਚਮਾਂ ਨਾਲ ਸਬੰਧਿਤ ਦਸਦਿਆਂ, ਪਹਿਲੀ ਪੰਕਤੀ ਵਿਚ ਹੀ ਇਉਂ ਫ਼ੁਰਮਾਇਆ ਹੋਇਆ ਹੈ:

*ਸੋਚੈ ਸੋਚਿ* ਨ ਹੋਵਈ ਜੇ ਸੋਚੀ ਲਖ ਵਾਰ॥*

*(ਜਪੁ, ਪੰਨਾ ੧)*

ਅਰਥਾਤ, ਕੂੜ ਦੀ ਉਹ ਕੰਧ ਜਾਂ ਹਉਮੈ ਦੀ ਮੈਲ ਕਰਮਕਾਂਡੀ ਸੁੱਚਮਾਂ ਜਾਂ ਤੀਰਥੀ ਇਸ਼ਨਾਨਾਂ ਨਾਲ ਨਹੀਂ ਹਟ ਜਾਂ ਧੁਲ ਸਕਦੀ, ਕਿਉਂਕਿ ਉਨ੍ਹਾਂ ਰਾਹੀਂ, ਭਾਵੇਂ ਉਹ ਲੱਖਾਂ ਵਾਰੀ ਵੀ ਕਰ ਲਏ ਜਾਣ, ਮਨ ਦੀ ਸੁੱਚ ਤੇ ਆਤਮਾ ਦੀ ਪਵਿੱਤਰਤਾ ਪ੍ਰਾਪਤ ਨਹੀਂ ਹੋ ਸਕਦੀ।

---

**ਕਈ ਮਾਨਯੋਗ ਵਿਦਵਾਨਾਂ ਤੇ ਵਿਚਾਰਵਾਨਾਂ ਨੇ ਇਸ ਸ਼ਬਦ ਦਾ ਅਰਥ 'ਸੋਚ-ਵਿਚਾਰ' ਕੀਤਾ ਹੈ ਜਿਸ ਦਾ ਭਾਵ, ਸਾਡੀ ਜਾਚੇ ਇਸੇ ਪਉੜੀ ਦੀ ਚੌਥੀ ਤੁਕ ਵਿਚ ਸੰਕੇਤਿਤ ਚੌਥੇ ਉਪਾਅ, "ਸਿਆਣਪਾ" ਦੇ ਭਾਵ-ਕਲਾਵੇ ਵਿਚ ਸਮੋਇਆ ਹੋਇਆ ਜਾਪਦਾ ਹੈ।*

ਗੁਰੂ ਗ੍ਰੰਥ ਸਾਹਿਬ ਜੀ ਦੇ ਅਦੁੱਤੀ ਸੰਪਾਦਕ, ਸ੍ਰੀ ਗੁਰੂ ਅਰਜਨ ਦੇਵ ਜੀ, ਨੇ ਵੀ ਇਸੇ ਭਾਵ ਨੂੰ ਆਪਣੇ ਪਾਵਨ ਲਫ਼ਜ਼ਾਂ ਵਿਚ ਪ੍ਰਗਟ ਕਰਦਿਆਂ ਫ਼ੁਰਮਾਇਆ ਹੈ ਕਿ ਭਾਵੇਂ ਕੋਈ ਪ੍ਰਾਣੀ ਕਿਸੇ ਤੀਰਥ ਵਿਚ ਆਪਣਾ ਪੱਕਾ ਵਾਸਾ ਹੀ ਕਰ ਲਵੇ ਅਤੇ ਉਥੇ ਭਾਵੇਂ ਦਿਨ-ਰਾਤ ਇਸ਼ਨਾਨ ਹੀ ਪਿਆ ਕਰਦਾ ਰਹੇ, ਉਸ ਦੇ ਮਨ ਦੀ ਮੈਲ (ਭਾਵ ਹਉਮੈ-ਹੰਕਾਰ), ਤਨ ਦੀ ਮੈਲ ਇਉਂ ਧੋਂਦੇ ਰਹਿਣ ਨਾਲ ਕਦੇ ਦੂਰ ਨਹੀਂ ਹੋ ਸਕਦੀ:

*ਮਨ ਕਾਮਨਾ ਤੀਰਥ ਦੇਹ ਛੁਟੈ॥*
*ਗਰਬੁ ਗੁਮਾਨੁ ਨ ਮਨ ਤੇ ਹੁਟੈ॥*
*ਸੋਚ ਕਰੈ ਦਿਨਸੁ ਅਰੁ ਰਾਤਿ॥*
*ਮਨ ਕੀ ਮੈਲੁ ਨ ਤਨ ਤੇ ਜਾਤਿ॥* *(ਮ. ੫, ਪੰਨਾ ੨੬੫)*

ਸੋ, ਜੇ ਅਜਿਹੇ ਉਪਾਅ ਵਰਤਣ ਨਾਲ, ਮਨ ਸੁੱਚਾ ਨਹੀਂ ਹੋ ਸਕਦਾ ਤਾਂ ਉਸ ਨੂੰ ਵਰਤਣ ਦਾ ਲਾਭ ਵੀ ਤਾਂ ਕੋਈ ਨਹੀਂ। ਤਦੇ ਤਾਂ, ਪਹਿਲੇ ਪਾਤਸ਼ਾਹ ਦਾ ਹੀ ਫ਼ੁਰਮਾਨ ਹੈ:

*ਮਨੁ ਨਹੀ ਸੂਚਾ ਕਿਆ ਸੋਚ ਕਰੀਜੈ॥* *(ਮ. ੧, ਪੰਨਾ ੯੦੫)*

ਦੂਜੀ ਪੰਕਤੀ ਵਿਚ ਅੰਕਿਤ ਸਾਧਨ ਮੋਨ-ਸਮਾਧੀ ਆਦਿ ਨਾਲ ਸਬੰਧਿਤ ਜੁਗਤ ਨਾਲ ਤੁਅੱਲਕ ਰਖਦਾ ਹੈ ਜਿਸ ਵਲ ਸੰਕੇਤ ਕਰਦਿਆਂ ਸਤਿਗੁਰੂ ਨੇ ਫਰਮਾਇਆ ਹੈ:

*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥* *(ਜਪੁ, ਪੰ. ੧)*

ਅਰਥਾਤ, ਉਪਰੋਕਤ ਸੁੱਚਮਾਂ ਛੱਡ ਕੇ, ਚੁੱਪ ਕਰਨ ਜਾਂ ਮੋਨ ਧਾਰਨ ਨਾਲ ਵੀ ਉਹ ਮਨੋਰਥ ਹਾਸਲ ਨਹੀਂ ਹੋ ਸਕਦਾ ਭਾਵੇਂ ਕੋਈ ਇਕ ਟੱਕ ਅਫੁਰ ਸਮਾਧੀ ਵੀ ਲਾ ਕੇ ਬਰਾਜਮਾਨ ਹੋ ਜਾਏ; ਕਿਉਂਕਿ ਇਉਂ ਕਰਨ ਨਾਲ ਵੀ ਮਨ ਇੰਦਰਾਵੀ ਵਿਕਾਰਾਂ ਦੇ ਤੀਖਣ ਪ੍ਰਭਾਵ ਕਾਰਨ ਸੁੱਚਾ ਤੇ ਸ਼ਾਂਤ ਨਹੀਂ ਰਹਿ ਸਕਦਾ ਅਤੇ ਜਿਤਨਾ ਚਿਰ ਮਨ ਦੀ ਸੁੱਚਤਾ ਪ੍ਰਾਪਤ ਨਹੀਂ ਹੁੰਦੀ, ਸੱਚ-ਸਰੂਪ ਪ੍ਰਭੂ ਨੂੰ ਪਾਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸੇ ਲਈ ਉਨ੍ਹਾਂ ਦਾ ਇਹ ਵੀ ਫ਼ੁਰਮਾਨ ਹੈ:

*ਕਹੁ ਨਾਨਕ ਸਚੁ ਧਿਆਈਐ॥*
*ਸੁਚਿ ਹੋਵੈ ਤਾ ਸਚੁ ਪਾਈਐ॥* *(ਮ. ੧, ਪੰਨਾ ੪੭੨)*

ਸਗੋਂ ਅਜਿਹੀ ਕਰਮਕਾਂਡੀ ਚੁੱਪ ਤੇ ਮੋਨ-ਸਮਾਧੀ ਮਨ ਦੇ ਵਾਸ਼ਨਾਵੀ ਵੇਗ ਨੂੰ ਠਲ੍ਹ ਪਾਉਣ ਦੀ ਥਾਂ, ਇਸ ਨੂੰ ਕਈ ਤਰ੍ਹਾਂ ਦੇ ਖੋਟੇ ਸੰਕਲਪਾਂ ਤੇ ਵਿਕਲਪਾਂ ਦਾ ਸ਼ਿਕਾਰ ਬਣਾ ਦਿੰਦੀ ਹੈ:

*ਬੋਲੈ ਨਾਹੀ ਹੋਇ ਬੈਠਾ ਮੋਨੀ॥*
*ਅੰਤਰਿ ਕਲਪ ਭਵਾਈਐ ਜੋਨੀ॥*
*(ਮ. ੫, ਪੰਨਾ ੧੩੪੮)*

ਅਜਿਹੀ ਲਿਵ, ਚੁੱਪ ਜਾਂ ਮੋਨ ਤਾਂ ਉਸ ਪਖੰਡੀ ਬਗਲੇ ਵਰਗੀ ਚੁੱਪ ਜਾਂ ਲਿਵ ਹੈ ਜੋ

ਕਿਸੇ ਛੱਪੜ ਕੰਢੇ, ਮੱਛੀ ਦੀ ਉਡੀਕ ਵਿਚ ਏਕਾਗਰਤਾ ਦੀ ਤਾਰ ਬੰਨ੍ਹ ਕੇ ਇਕ-ਟੱਕ ਖੜਾ ਰਹਿੰਦਾ ਹੈ:

*ਠਗ ਦਿਸਟਿ ਬਗਾ ਲਿਵ ਲਾਗਾ॥* (ਭਗਤ ਬੇਣੀ, ਪੰਨਾ ੧੩੫੧)

ਇਸੇ ਤਰ੍ਹਾਂ ਤੀਜੀ ਤੁਕ ਵਿਚ ਸੰਕੇਤਿਤ ਉਪਾਅ ਵੀ ਇਉਂ ਹੀ ਅਸਫਲ ਹੁੰਦਾ ਦਸਿਆ ਗਿਆ ਹੈ:

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥* (ਜਪੁ, ਪੰਨਾ ੧)

ਅਰਥਾਤ, ਭੁੱਖੇ ਰਹਿਣ ਜਾਂ ਵਰਤ ਰੱਖਣ ਨਾਲ ਵੀ ਮਨ ਦੀ ਭੁੱਖ, ਭਾਵ ਤ੍ਰਿਸ਼ਨਾ, ਮਿਟ ਨਹੀਂ ਸਕਦੀ ਭਾਵੇਂ ਕੋਈ ਇਸ ਜੁਗਤ ਦੀ ਵਰਤੋਂ ਦੁਆਰਾ ਚੌਦਾਂ ਪੁਰੀਆਂ ਦੇ ਪਦਾਰਥੀ ਭਾਰ ਵੀ ਹਾਸਲ ਕਰ ਲਵੇ। ਪੰਜਵੇਂ ਪਾਤਸ਼ਾਹ ਦੇ ਹੇਠ-ਲਿਖੇ ਕਥਨ ਮੁਤਾਬਕ, ਇਹ ਤਾਂ ਇਸ ਸੰਸਾਰ ਕਿਸੇ ਵਿਰਲੇ ਹੀ ਮਨੁੱਖ ਦੀ ਕਦੇ . ਮਿਟੀ ਹੈ। ਜੇ ਕੋਈ ਲੱਖਾਂ ਕਰੋੜਾਂ ਰੁਪਏ ਵੀ ਜੋੜ ਲੈਂਦਾ ਹੈ, ਤਾਂ ਵੀ ਉਹ ਆਪਣੇ ਮਨ ਨੂੰ ਹੋਰ ਜੋੜਨ ਤੋਂ ਠਾਕਦਾ ਨਹੀਂ ਅਤੇ ਹੋਰ ਤੋਂ ਹੋਰ ਧਨ ਇਕੱਠਾ ਕਰਦੇ ਰਹਿਣ ਲਈ ਖਪਦਾ ਰਹਿੰਦਾ ਹੈ:

*ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥*
*ਕੋਟਿ ਜੋਰੇ, ਲਾਖ ਕ੍ਰੋਰੇ ਮਨੁ ਨ ਹੋਰੇ॥*
*ਪਰੈ ਪਰੈ ਹੀ ਕਉ ਲੁਝੀ ਹੇ॥* (ਮ. ੫, ਪੰਨਾ ੨੧੩)

ਇਉਂ ਹੀ ਕਈ ਕਿਸਮ ਦੀਆਂ ਸੁੰਦਰ ਇਸਤਰੀਆਂ ਘਰ ਵਿਚ ਮੌਜੂਦ ਹੋਣ ਦੇ ਬਾਵਜੂਦ, ਤ੍ਰਿਸ਼ਨਾਲੂ ਮਨੁੱਖ ਪਰਾਈ ਇਸਤਰੀ ਨਾਲ ਭੋਗ-ਬਿਲਾਸ ਦੀ ਤ੍ਰਿਸ਼ਨਾ ਜਾਰੀ ਰੱਖਦਾ ਹੈ ਅਤੇ ਇਸੇ ਦੀ ਪ੍ਰਬਲਤਾ ਕਾਰਨ, ਉਸ ਨਾਲ ਦੁਰਾਚਾਰ ਕਰਦਿਆਂ, ਨੇਕੀ ਕਿ ਬਦੀ, ਚੰਗਿਆਈ ਜਾਂ ਬੁਰਿਆਈ ਦੀ ਤਮੀਜ਼ ਵੀ ਨਹੀਂ ਕਰ ਸਕਦਾ:

*ਸੁੰਦਰ ਨਾਰੀ, ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ॥*
*ਬੁਰਾ ਭਲਾ ਨਹੀ ਸੁਝੀ ਹੇ॥* (ਪੰਨਾ ੨੧੩)

੬

ਸਿੱਖ ਸਤਿਗੁਰਾਂ ਨੇ ਇਸ ਭੁੱਖ ਭਾਵ ਤ੍ਰਿਸ਼ਨਾ ਨੂੰ ਇਸੇ ਲਈ ਅੱਗ ਜਾਂ ਅਗਨੀ ਨਾਲ ਤੁਲਨਾਇਆ ਹੋਇਆ ਹੈ ਜਿਸ ਵਿਚ ਜਿਉਂ-ਜਿਉਂ ਬਾਲਣ ਪਾਉਂਦੇ ਜਾਓ, ਉਸ ਦੀ ਲਾਲਸਾ ਤ੍ਰਿਪਤ ਨਹੀਂ ਹੁੰਦੀ, ਸਗੋਂ ਭੜਕਦੀ ਜਾਂਦੀ ਹੈ:

*ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥*
*ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ॥*
*ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ,*
*ਬਿਨੁ ਹਰਿ ਕਹਾ ਅਘਾਈ?॥* (ਮ. ੫, ਪੰਨਾ ੬੭੨)

ਇਹ ਅੱਗ ਇਤਨੀ ਵਿਆਪਕ ਹੈ ਕਿ ਇਸ ਨੇ ਸਾਰੇ ਸੰਸਾਰ ਨੂੰ ਆਪਣੀ ਜਕੜ ਵਿਚ ਕਾਬੂ ਕੀਤਾ ਹੋਇਆ ਹੈ:

*ਤ੍ਰਿਸਨਾ ਅਗਨਿ ਜਲੈ ਸੰਸਾਰਾ॥*
*ਜਲਿ ਜਲਿ ਖਪੈ ਬਹੁਤੁ ਵਿਕਾਰਾ॥*

*(ਮ. ੩, ਪੰਨਾ ੧੦੪੪)*

ਭਾਵੇਂ ਕੋਈ ਜੀਵ ਜਵਾਨ ਹੈ ਜਾਂ ਬੁੱਢਾ, ਕੋਈ ਵੀ ਬੰਦਾ ਇਸ ਭੁੱਖ ਦੀ ਲਪੇਟ ਤੋਂ ਬਾਹਰ ਨਹੀਂ:

*ਕਿਆ ਗਭਰੂ ਕਿਆ ਬਿਰਧਿ ਹੈ*
*ਮਨਮੁਖ ਤ੍ਰਿਸਨਾ ਭੁਖ ਨ ਜਾਇ॥*

*(ਮ. ੩, ਪੰਨਾ ੬੪੯)*

ਇਹ ਤਾਂ ਮਨੁੱਖ ਦੇ ਮਰਨ ਸਮੇਂ ਤਕ ਵੀ ਬਲਦੀ ਰਹਿੰਦੀ ਹੈ ਅਤੇ ਉਸ ਦਾ ਖਹਿੜਾ ਨਹੀਂ ਛੱਡਦੀ। ਪੰਜਵੇਂ ਪਾਤਸ਼ਾਹ ਦੇ ਫ਼ੁਰਮਾਨ ਮੁਤਾਬਕ, ਇਹ ਤਾਂ, ਮਿਸਾਲ ਵਜੋਂ ਕਿਸੇ ਅਜਿਹੇ ਵੱਡੇ ਜ਼ਿੰਮੀਦਾਰ ਦੀ ਲਾਲਸਾ ਵਾਂਗ ਹੈ ਜੋ ਬਹੁਤ ਸਾਰੀ ਜ਼ਮੀਨ ਦਾ ਮਾਲਕ ਹੋਣ ਦੇ ਬਾਵਜੂਦ ਰੱਜਦਾ ਨਹੀਂ ਅਤੇ ਹੋਰ ਤੋਂ ਹੋਰ ਪ੍ਰਾਪਤ ਕਰਨ ਲਈ ਨਿਤ ਖਪਦਾ ਤੇ ਝਗੜਦਾ ਰਹਿੰਦਾ ਹੈ। ਉਹ ਹੋਰ ਕੁਝ ਵੀ ਹਾਸਲ ਕਰ ਕੇ ਤ੍ਰਿਪਤ ਨਹੀਂ ਹੁੰਦਾ; ਅੰਤ ਸਮੇਂ ਤਕ ਵੀ ਉਸ ਦੀ ਤ੍ਰਿਸ਼ਨਾ ਕਦੇ ਨਹੀਂ ਬੁਝਦੀ ਅਤੇ ਉਹ ਆਖ਼ਰ ਸਭ ਕੁਝ ਇਸੇ ਲੋਕ ਵਿਚ ਹੀ ਛੱਡ ਕੇ ਖਾਲੀ ਹੱਥ ਪ੍ਰਲੋਕ ਸਿਧਾਰ ਜਾਂਦਾ ਹੈ:

*ਭੂਮੀਆ ਭੂਮਿ ਊਪਰਿ ਨਿਤ ਲੁਝੈ॥*
*ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥*

*(ਮ. ੫, ਪੰਨਾ ੧੮੮)*

ਤੀਜੇ ਪਾਤਸ਼ਾਹ, ਗੁਰੂ ਅਮਰਦਾਸ ਜੀ ਨੇ, ਇਸ 'ਭੁੱਖ' ਨੂੰ ਇਸੇ ਲਈ 'ਵੱਡਾ ਰੋਗ' ਵੀ ਆਖਿਆ ਹੈ, ਅਜਿਹਾ ਰੋਗ ਜਿਸ ਨੇ ਮਨੁੱਖ ਨੂੰ ਆਪਣਾ ਅੰਤ ਸਮਾਂ ਵੀ ਭੁਲਾਇਆ ਹੋਇਆ ਹੈ:

*ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥*

*(ਮ. ੩, ਪੰਨਾ ੯੧੯)*

ਉਨ੍ਹਾਂ ਨੇ ਇਕ ਹੋਰ ਥਾਂ, ਕਿਸੇ ਜੋਗੀ ਨੂੰ ਉਪਦੇਸ਼ ਕਰਦਿਆਂ, ਦਸਿਆ ਹੈ ਕਿ ਇਹ ਸੰਸਾਰ ਮਿੱਟੀ ਦਾ ਪੁਤਲਾ ਹੈ ਅਤੇ ਇਸ ਨੂੰ ਧਨ-ਦੌਲਤ ਦੀ ਲਾਲਸਾ ਦੀ ਇਹ ਵੱਡੀ ਬੀਮਾਰੀ ਲੱਗੀ ਹੋਈ ਹੈ। ਜਿਸ ਦੀ ਦਵਾਈ ਦਾ ਜ਼ਿਕਰ ਵੀ ਨਾਲੇ ਕਰਦਿਆਂ, ਫ਼ੁਰਮਾਇਆ ਹੈ:

*ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ*

*ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ॥*
*ਅਨੇਕ ਜਤਨ ਭੇਖ ਕਰੇ ਜੋਗੀ*
*ਰੋਗੁ ਨ ਜਾਇ ਗਵਾਇਆ॥*
*ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ॥*
*ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ॥*

*(ਮ. ੩, ਪੰਨਾ ੯੦੯)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਭੁੱਖ ਰੂਪੀ ਤ੍ਰਿਸ਼ਨਾ ਨੂੰ ਇਕ ਅਜਿਹੇ ਪੰਛੀ ਨਾਲ ਵੀ ਤੁਲਨਾਇਆ ਹੋਇਆ ਹੈ ਜੋ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਫੜ-ਫੜਾ ਰਿਹਾ ਹੈ। ਉਸ ਵਿਚ ਪਈ ਹੋਈ ਵਿਸ਼ਿਆਂ ਦੀ ਚੋਗ ਦੀ ਤ੍ਰਿਸ਼ਨਾ ਨੇ ਉਸ ਨੂੰ ਅਜਿਹਾ ਫਸਾਇਆ ਹੋਇਆ ਹੈ ਕਿ ਉਹ ਕਈ ਜਤਨਾਂ ਦੇ ਬਾਵਜੂਦ, ਉਸ ਵਿਚੋਂ ਨਿਕਲ ਨਹੀਂ ਸਕਦਾ:

*ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥*
*ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥*

*(ਮ. ੫, ਪੰਨਾ ੫੦)*

ਇਹ 'ਭੁੱਖ' ਸੁਭਾਅ ਵਜੋਂ ਬੜੀ ਚੰਚਲ ਵੀ ਹੈ। ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ, ਅਨੁਸਾਰ ਇਹ ਮਨੁੱਖ ਦੇ ਮਨ ਨੂੰ ਕਦੇ ਟਿਕਣ ਨਹੀਂ ਦਿੰਦੀ। ਇਹ ਉਸ ਦੇ ਨਾਲ ਹੀ ਵਸ ਰਹੀ ਹੋਣ ਕਰਕੇ, ਉਸ ਨੂੰ ਡਾਵਾਂਡੋਲ ਰਖਦੀ ਹੈ ਅਤੇ ਸਥਿਰ ਜਾਂ ਇਕਾਗਰ ਨਹੀਂ ਹੋਣ ਜਾਂ ਰਹਿਣ ਦੇਂਦੀ:

*ਸਾਧੋ ਇਹੁ ਮਨੁ ਗਹਿਓ ਨ ਜਾਈ॥*
*ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ॥*

*(ਮ. ੯, ਪੰਨਾ ੨੧੯)*

*੭*

ਪਰ ਸਿੱਖ ਸਤਿਗੁਰਾਂ ਦੇ ਪਾਵਨ ਵਿਚਾਰ ਅਤੇ ਉਨ੍ਹਾਂ ਰਾਹੀਂ ਪ੍ਰਵਾਹਿਤ ਸੋਚ-ਪ੍ਰਣਾਲੀ ਅਨੁਸਾਰ, ਇਹ ਭੁੱਖ-ਰੂਪੀ ਤ੍ਰਿਸ਼ਨਾ ਇਕ ਮੂਲੋਂ ਹੀ ਅਬੁੱਝ ਅੱਗ ਨਹੀਂ, ਇਕ ਲਾਇਲਾਜ ਰੋਗ ਨਹੀਂ, ਇਕ ਬੇਕਾਬੂ ਮਾਨਸਕ ਸੰਗੀ ਨਹੀਂ। ਇਹ ਤਾਂ ਬੁਝਾਈ ਤੇ ਇਲਾਜੀ ਵੀ ਜਾ ਸਕਦੀ ਹੈ ਅਤੇ ਕਾਬੂ ਵਿਚ ਵੀ ਰੱਖੀ ਜਾ ਸਕਦੀ ਹੈ।

ਪਰ ਇਹ ਕੇਵਲ ਗੱਲਾਂ, ਕਲੋਲਾਂ ਜਾਂ ਵਾਧਿਆਂ ਨਾਲ ਨਹੀਂ ਬੁਝਾਈ ਜਾਂ ਸਾਧੀ ਜਾ ਸਕਦੀ। ਇਸੇ ਲਈ ਦੂਜੇ ਸਤਿਗੁਰੂ, ਗੁਰੂ ਅੰਗਦ ਦੇਵ ਜੀ, ਨੇ ਇਹ, ਜਿਵੇਂ ਕਿ ਪਿਛੇ ਦਸ ਆਏ ਹਾਂ, ਬੜੇ ਖੁੱਲ੍ਹੇ ਲਫ਼ਜ਼ਾਂ ਵਿਚ ਫ਼ਰਮਾਅ ਦਿੱਤਾ ਹੋਇਆ ਹੈ ਕਿ ਲਗਾਤਾਰ ਭੁੱਖੇ ਰਹਿਣ ਨਾਲ ਭੁੱਖ ਨਹੀਂ ਹਟਦੀ ਅਤੇ ਨਾ ਹੀ ਇਹ ਗੱਲਾਂ ਕਰਦੇ ਜਾਣ ਨਾਲ ਮਿਟ ਸਕਦੀ ਹੈ:

*ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥*

*(ਮ. ੨, ਪੰਨਾ ੧੪੭)*

੧. ਇਹ ਤਾਂ ਸ਼ੁਭ ਗੁਣਾਂ ਦੇ ਭੰਡਾਰ, ਭਾਵ ਪਰਮਾਤਮਾ ਦੇ ਗੁਣ ਕਥਦਿਆਂ ਤੇ ਉਸ ਦੀ ਉਸਤਤ ਕਰਦਿਆਂ, ਉਸ ਵਿਚ ਸਮਾਅ ਜਾਣ ਨਾਲ ਹੀ ਤ੍ਰਿਪਤ ਹੁੰਦੀ ਹੈ:

*ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥*

*(ਮ. ੨, ਪੰਨਾ ੧੪੭)*

ਇਹ ਤਾਂ ਉਸ ਦੇ ਭਾਣੇ ਨੂੰ ਸਵੀਕਾਰਦਿਆਂ ਅਤੇ ਉਸ ਦੀ ਰਜ਼ਾ ਵਿਚ ਰਾਜ਼ੀ ਰਹਿੰਦਿਆਂ ਹੀ ਬੁਝਾਈ ਜਾ ਸਕਦੀ ਹੈ:

*ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ॥*
*ਮਨੁ ਥੀਆ ਠੰਢਾ ਸਭ ਤ੍ਰਿਸਨ ਬੁਝਾਏ ਰਾਮ॥*

*(ਮ. ੫, ਪੰਨਾ ੫੭੭)*

੨. ਇਹ ਭੁੱਖ ਰੂਪੀ ਤ੍ਰਿਸ਼ਨਾ ਹਰੀ ਦੇ ਨਾਮ ਨੂੰ ਆਪਣਾ ਆਧਾਰ ਬਣਾਉਣ ਤੇ ਉਸ ਦਾ ਸਿਮਰਨ ਕਰਨ ਨਾਲ ਵੀ ਦੂਰ ਹੋ ਸਕਦੀ ਹੈ:

*-ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

*(ਮ. ੩, ਪੰਨਾ ੯੧੭)*

*-ਸਾਚੇ ਨਾਮ ਕੀ ਲਾਗੈ ਭੂਖ॥*
*ਉਤੁ ਭੂਖੈ ਖਾਇ ਚਲੀਅਹਿ ਦੂਖ॥*

*(ਮ. ੧, ਪੰਨਾ ੯)*

*-ਤ੍ਰਿਸਨਾ ਬੁਝੈ ਹਰਿ ਕੈ ਨਾਮਿ॥*
*ਮਹਾ ਸੰਤੋਖੁ ਹੋਵੈ ਗੁਰ ਬਚਨੀ*
*ਪ੍ਰਭ ਸਿਉ ਲਾਗੈ ਪੂਰਨ ਧਿਆਨੁ॥*

*(ਮ. ੫, ਪੰਨਾ ੬੮੨)*

*-ਲਾਖ ਕੋਟਿ ਬਿਖਿਆ ਕੇ ਬਿੰਜਨ*
*ਤਾ ਮਹਿ ਤ੍ਰਿਸਨ ਨ ਬੂਝੀ॥*
*ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ॥*

*(ਮ. ੫, ਪੰਨਾ ੪੯੭)*

*-ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ*
*ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ॥੮॥*

*(ਮ. ੩, ਪੰਨਾ ੧੧੯)*

੩. ਇਹ ਭੁੱਖ ਰੂਪੀ ਤ੍ਰਿਸ਼ਨਾ ਵਾਹਿਗੁਰੂ ਦੇ ਗੁਰੂ-ਅਵਤਾਰ, ਭਾਵ ਸਤਿਗੁਰੂ ਦੀ

ਕ੍ਰਿਪਾ ਤੇ ਅਗਵਾਈ ਸਦਕੇ ਵੀ ਬੁਝਾਈ ਜਾ ਸਕਦੀ ਹੈ। ਤੀਜੇ ਸਤਿਗੁਰੂ, ਗੁਰੂ ਅਮਰ ਦਾਸ ਜੀ, ਦੇ ਇਸ ਫ਼ੁਰਮਾਨ ਮੁਤਾਬਕ, ਤ੍ਰਿਸ਼ਨਾ ਦੀ ਫੂਕੀ ਹੋਈ ਦੁਨੀਆਂ ਸੜ ਕੇ ਮਰ ਗਈ ਪਰ ਫਿਰ ਫਿਰ ਸੜਦੀ ਹੋਈ ਵਿਰਲਾਪ ਕਰਦੀ ਹੈ। ਪਰ ਜੇ ਇਸ ਨੂੰ ਠੰਢ ਪਾਉਣ ਵਾਲੇ ਸੀਤਲ ਸਤਿਗੁਰੂ ਮਿਲ ਪੈਣ ਤਾਂ ਇਹ ਮੁੜ ਕੇ ਦੂਜੀ ਵਾਰ ਨਹੀਂ ਸੜਦੀ, ਕਿਉਂਕਿ ਉਹ ਨਾਮ ਦੀ ਦਾਤ ਬਖ਼ਸ਼ ਕੇ ਸਦਾ ਲਈ ਠਾਰ ਦੇਂਦੇ ਹਨ:

*ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ॥*
*ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ॥*

*(ਮ. ੩, ਪੰਨਾ ੫੮੮)*

ਆਪ ਨੇ ਹੀ ਇਸ ਸਥਿਤੀ ਨੂੰ ਇਕ ਹੋਰ ਥਾਂ ਇਉਂ ਕਲਮਬੰਦ ਕੀਤਾ ਹੋਇਆ ਹੈ:

*ਅਨਦਿਨੁ ਦਾਝਹਿ ਸਾਤਿ ਨ ਪਾਇ॥*
*ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ॥*

*(ਮ. ੩, ਪੰਨਾ ੬੬੪)*

ਇਸੇ ਸਬੰਧ ਵਿਚ ਚੌਥੇ ਪਾਤਸ਼ਾਹ, ਗੁਰੂ ਰਾਮ ਦਾਸ ਜੀ, ਅਨੁਸਾਰ ਵੀ ਅਜਿਹੇ ਸੀਤਲ ਸਤਿਗੁਰੂ ਦਾ ਮੇਲ ਪ੍ਰਾਪਤ ਹੁੰਦਿਆਂ ਹੀ, ਤ੍ਰਿਸ਼ਨਾ ਦੀ ਅੱਗ ਪਲੋ-ਪਲ ਬੁਝ ਜਾਂਦੀ ਹੈ, ਇਸ ਨਾਲ ਸਬੰਧਿਤ ਸਾਰੀ ਭੁੱਖ ਤ੍ਰਿਪਤ ਹੋ ਜਾਂਦੀ ਹੈ ਅਤੇ ਮਨ ਠੰਢ-ਚੈਨ ਦਾ ਭਾਗੀ ਬਣ ਜਾਂਦਾ ਹੈ:

*ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ॥*
*ਤਿਸਨਾ ਅਗਨਿ ਬੁਝੀ ਖਿਨ ਅੰਤਰਿ*
*ਗੁਰਿ ਮਿਲਿਐ ਸਭ ਭੁਖ ਗਵਾਈ॥*

*(ਮ. ੪, ਪੰਨਾ ੭੩੨)*

ਪੂਰਨ ਸਤਿਗੁਰੂ ਨਾਲ ਹੋਏ ਅਜਿਹੇ ਮੇਲ ਨਾਲ ਪ੍ਰਾਪਤ ਹੋਈ ਅਜਿਹੀ ਤ੍ਰਿਪਤੀ, ਸੁਖ-ਸ਼ਾਂਤੀ, ਆਨੰਦ ਤੇ ਸਥਿਰਤਾ ਦਾ ਜ਼ਿਕਰ ਕਰਦਿਆਂ, ਪੰਜਵੇਂ ਪਾਤਸ਼ਾਹ ਨੇ ਫ਼ੁਰਮਾਇਆ ਹੈ:

*-ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ॥*
*ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ॥*

*(ਮ. ੫, ਪੰ. ੮੧੪)*

*-ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ॥*
*ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ*
*ਗੁਰਿ ਪੂਰੈ ਲੀਓ ਸਮਝਾਇ॥*

*(ਮ. ੫, ਪੰਨਾ ੮੮੭)*

੪. ਜਿਸ ਕਿਸੇ ਨੂੰ ਅਜਿਹੇ ਸਤਿਗੁਰੂ ਦੀ ਕਿਰਪਾ ਸਦਕੇ, ਆਪਣੇ-ਆਪੇ ਦੀ ਸੋਝੀ ਜਾਂ ਪਛਾਣ ਪ੍ਰਾਪਤ ਹੋ ਜਾਂਦੀ ਹੈ, ਉਸ ਦੀ ਤ੍ਰਿਸ਼ਨਾ ਵੀ ਸਹਿਜ-ਸੁਭਾ ਬੁਝ ਜਾਂਦੀ ਹੈ:

*ਗੁਰ ਪ੍ਰਸਾਦਿ ਆਪਨ ਆਪੁ ਸੁਝੈ॥*
*ਤਿਸ ਕੀ ਜਾਨਹੁ ਤ੍ਰਿਸਨਾ ਬੁਝੈ॥*

*(ਮ. ੫, ਪੰਨਾ ੨੮੧)*

੫. ਇਹ ਭੁੱਖ-ਰੂਪੀ ਤ੍ਰਿਸ਼ਨਾ ਦੀ ਅੱਗ ਅਜਿਹੇ ਸਤਿਗੁਰੂ ਦੇ ਪਾਵਨ ਸ਼ਬਦ ਨੂੰ ਸੁਣਿਆਂ, ਮੰਨਿਆਂ ਅਤੇ ਮਨ-ਤਨ ਵਿਚ ਰਚਾਇਆਂ ਵੀ ਬੁਝ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਹਰ ਪ੍ਰਾਣੀ ਮਾਤਰ ਨੂੰ ਇਸ ਦੀ ਬੁਝਾਈ ਵਾਸਤੇ ਇਹੋ ਉਪਾਅ ਵਰਤਣ ਲਈ ਉਪਦੇਸ਼ਿਆਂ, ਫ਼ੁਰਮਾਇਆ ਹੈ:

*ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥*

*(ਮ. ੧, ਪੰਨਾ ੧੪੭)*

ਗੁਰੂ ਅਮਰਦਾਸ ਜੀ ਨੇ ਇਸੇ ਸ਼ਬਦ ਦੀ ਕਮਾਈ ਨੂੰ ਹੀ ਇਸ ਦੀ ਅੱਗ ਬੁਝਾਉਣ ਦਾ ਸਫ਼ਲ ਸਾਧਨ ਦਸਿਆ ਹੈ:

*ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ॥*
*ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ॥*

*(ਮ. ੩, ਪੰਨਾ ੧੦੬੭)*

ਇਸ ਦੀ ਕਮਾਈ ਤੋਂ ਜੋ ਫਲ ਪ੍ਰਾਪਤ ਹੁੰਦਾ ਹੈ ਅਤੇ ਮਨ-ਤਨ ਨੂੰ ਜੋ ਸੁਖ ਤੇ ਸਥਿਰਤਾ ਹਾਸਲ ਹੁੰਦੀ ਹੈ, ਉਸ ਨੂੰ ਵਰਣਨ ਕਰਦਿਆਂ, ਗੁਰੂ ਅਮਰਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਨੇ ਇਉਂ ਫ਼ਰਮਾਇਆ ਹੋਇਆ ਹੈ:

*-ਗੁਰ ਕਾ ਸਬਦੁ ਅਤਿ ਮੀਠਾ ਲਾਇਆ॥*
*ਨਾਨਕ ਤ੍ਰਿਸਨ ਬੁਝੀ ਮਨਿ ਤਨਿ ਸੁਖੁ ਪਾਇਆ॥*

*(ਮ. ੩, ਪੰਨਾ ੭੯੮)*

*-ਮਨਿ ਆਨੰਦੁ ਮੰਤ੍ਰੁ ਗੁਰਿ ਦੀਆ॥*
*ਤ੍ਰਿਸਨ ਬੁਝੀ ਮਨੁ ਨਿਹਚਲੁ ਥੀਆ॥*

*(ਮ. ੫, ਪੰ. ੩੮੭)*

ਸੋ, ਮਨ ਤਨ ਦੀ ਭੁੱਖ ਦੁਨੀਆਂ ਭਰ ਦੇ ਹੋਰ ਤੋਂ ਹੋਰ ਪਦਾਰਥਾਂ ਦੇ ਇਕੱਤਰਣ ਜਾਂ ਵਰਤਣ ਨਾਲ ਮਿਟਣ ਦੀ ਥਾਂ, ਸਗੋਂ ਵਧਦੀ ਹੀ ਜਾਂਦੀ ਹੈ। ਇਹ ਤਾਂ ਉਪਰੋਕਤ ਸਫਲ ਉਪਾਵਾਂ ਦੀ ਸ਼ੁਭ ਵਰਤੋਂ ਨਾਲ ਹੀ ਮਾਪੀ ਜਾਂ ਮਿਟਾਈ ਜਾ ਸਕਦੀ ਹੈ।

੮

ਗੁਰੂ ਸਾਹਿਬ ਨੇ ਇਸ ਪਉੜੀ ਦੀ ਅਗਲੀ, ਭਾਵ ਚੌਥੀ, ਤੁਕ ਵਿਚ ਇਕ ਹੋਰ

ਪ੍ਰਚਲਤ ਉਪਾਅ ਦਾ ਵਰਨਣ ਤੇ ਵਿਸ਼ਲੇਸ਼ਣ ਕਰਦਿਆਂ ਫ਼ੁਰਮਾਇਆ ਹੈ:

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

*(ਜਪੁ, ਪੰਨਾ ੧)*

ਅਰਥਾਤ, ਬੁੱਧੀ ਦੇ ਚਮਤਕਾਰ, ਅਕਲਾਂ ਜਾਂ ਚਤੁਰਾਈਆਂ ਭਾਵੇਂ ਹਜ਼ਾਰਾਂ ਤੇ ਲੱਖਾਂ ਦੀ ਗਿਣਤੀ ਵਿਚ ਪ੍ਰਾਪਤ ਹੋ ਜਾਣ ਪਰ ਹਉਂ ਆਧਾਰਿਤ ਹੋਣ ਕਰਕੇ, ਉਨ੍ਹਾਂ ਵਿਚੋਂ ਇਕ ਵੀ ਸੱਚ-ਸਰੂਪ ਪਰਮਾਤਮਾ ਦੀ ਦਰਗਾਹ ਵਿਚ ਪਹੁੰਚਾਣ ਤੇ ਪਰਵਾਨ ਹੋਣ ਲਈ ਨਾ ਸਾਥ ਦੇਂਦੀ ਹੈ ਅਤੇ ਨਾ ਹੀ ਸਫਲ ਸਿੱਧ ਹੁੰਦੀ ਹੈ।

ਇਸੇ ਪਰਥਾਇ ਗੁਰੂ ਰਾਮਦਾਸ ਜੀ ਦਾ ਵੀ ਇਹ ਫ਼ੁਰਮਾਨ ਹੈ:

*ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ*
*ਜਨ ਨਾਨਕ ਗੁਰਮੁਖਿ ਜਾਤਾ ਰਾਮ॥*

*(ਮ. ੪, ਪੰਨਾ ੫੪੧)*

ਸੋ, ਅਕਾਲ ਪੁਰਖ ਮਨ, ਬੁੱਧੀ ਤੇ ਇੰਦਰਿਆਂ ਦੀ ਸੋਚ-ਸਿਆਣਪ ਦਾ ਵਿਸ਼ਾ ਨਾ ਹੋਣ ਕਰਕੇ, ਕੇਵਲ ਇਨ੍ਹਾਂ ਦੀ ਹੀ ਵਰਤੋਂ ਦੁਆਰਾ ਮਿਲਿਆ ਜਾਂ ਪਾਇਆ ਨਹੀਂ ਜਾ ਸਕਦਾ। ਇਹ ਤਾਂ ਗੁਰੂ ਅਰਜਨ ਦੇਵ ਜੀ ਦੇ ਇਸ ਪਾਵਨ ਕਥਨ ਅਨੁਸਾਰ, ਉਕਤ ਮੂਲ ਮਨੋਰਥ ਦੀ ਪ੍ਰਾਪਤੀ ਲਈ ਕਿਸੇ ਵੀ ਕੰਮ ਨਹੀਂ ਆਉਂਦੀਆਂ:

*ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥*

*(ਮ. ੫, ਪੰਨਾ ੩੯੬)*

ਤਦੇ ਤਾਂ ਭਗਤ ਕਬੀਰ ਜੀ ਨੇ ਵੀ ਬੜੇ ਭਰਵੇਂ ਹਿਤ ਨਾਲ ਮਨੁੱਖ ਨੂੰ ਸੰਬੋਧਦਿਆਂ ਸਮਝਾਇਆ ਹੈ ਕਿ ਆਪਣਾ ਮਨ ਪ੍ਰਭੂ ਨਾਲ ਜੋੜ ਅਤੇ ਉਸ ਨਾਲ ਪ੍ਰੇਮ-ਸੰਯੁਕਤ ਹੋ ਕੇ ਉਸ ਨੂੰ ਪਾਉਣ ਦਾ ਜਤਨ ਕਰ ਕਿਉਂਕਿ ਉਹ ਚਲਾਕੀਆਂ ਤੇ ਚਤਰਾਈਆਂ ਆਦਿ ਨਾਲ ਪ੍ਰਾਪਤ ਨਹੀਂ ਹੋ ਸਕਦਾ:

*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥*

*(ਪੰਨਾ ੩੨੪)*

## ੯

ਸੋ, ਸਿੱਖ ਧਰਮ ਦੇ ਮਹਾਨ ਸੰਸਥਾਪਕ ਅਤੇ ਇਸ ਵਿਲੱਖਣ ਵਿਚਾਰ-ਧਾਰਾ ਦੇ ਸੰਚਾਲਕ, ਗੁਰੂ ਨਾਨਕ ਦੇਵ ਜੀ, ਅਨੁਸਾਰ ਪ੍ਰਭੂ ਦੀ ਪ੍ਰਾਪਤੀ ਲਈ ਵਰਤੇ ਜਾ ਰਹੇ ਇਹ ਸਾਰੇ ਸਾਧਨ ਜੋ ਸੁੱਚਮਾਂ ਕਰਨ, ਮੋਨ ਧਾਰਨ, ਵਰਤ ਰਖਣ ਤੇ ਚਤਰਾਈਆਂ ਵਰਤਣ ਨਾਲ ਸਬੰਧਿਤ ਹਨ, ਕਰਮਕਾਂਡੀ ਤੇ ਹਉਂ-ਆਧਾਰਿਤ ਹੋਣ ਕਰਕੇ, ਅਸਫ਼ਲ ਸਿਧ ਹੋਏ ਹਨ। ਸਗੋਂ, ਅਜਿਹੇ ਕਰਮ ਕਰਨ ਅਜਿਹੀਆਂ ਜੁਗਤਾਂ ਵਰਤਣ ਨਾਲ, ਭਗਤ ਕਬੀਰ ਜੀ ਦੇ

ਸ਼ਬਦਾਂ ਵਿਚ, ਜਗਿਆਸੂ ਦੀ ਹਉਮੈ ਹੋਰ ਵਧਦੀ ਰਹੀ ਹੈ:

*ਕਰਮ ਕਰਤ ਬਧੇ ਅਹੰਮੇਵ॥*
*ਮਿਲਿ ਪਾਥਰ ਕੀ ਕਰਹੀ ਸੇਵ॥*

*(ਪੰਨਾ ੩੨੪)*

ਇਸ ਲਈ ਅਗਲੀ, ਭਾਵ ਪੰਜਵੀਂ, ਪੰਕਤੀ ਵਿਚ ਇਕ ਬੜੇ ਅਹਿਮ ਸਵਾਲ ਰਾਹੀਂ ਮਨੁੱਖ ਦੀ ਇਸ ਵੱਡੀ ਤੇ ਬੁਨਿਆਦੀ ਸਮੱਸਿਆ ਉਨ੍ਹਾਂ ਨੇ ਆਪੇ ਹੀ ਪੇਸ਼ ਕਰਦਿਆਂ ਬੜੇ ਭਾਵਪੂਰਤ ਢੰਗ ਨਾਲ ਪੁਛਿਆ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

*(ਜਪੁ, ਪੰਨਾ ੧)*

ਕਿ ਉਹ ਕਿਹੜਾ ਸਫਲ ਉਪਾਅ, ਜੁਗਤ ਜਾਂ ਸਾਧਨ ਹੈ ਜਿਸ ਦੀ ਵਰਤੋਂ ਨਾਲ ਮਨੁਖ 'ਸਚਿਆਰ' ਭਾਵ ਸੱਚਾ, ਸੱਚ ਵਾਲਾ, ਸੱਚ-ਸਰੂਪ ਰੱਬ ਵਾਲਾ, ਸਤਿ ਪੁਰਖ ਜਾਂ ਸਤਿਵਾਦੀ ਬਣ ਸਕਦਾ ਹੈ ਅਤੇ ਉਸ ਦੀ ਆਤਮਾ ਨੂੰ ਪਰਮ-ਆਤਮਾ ਨਾਲੋਂ ਨਿਖੇੜਨ ਵਾਲੀ ਕੂੜ ਦੀ ਕੰਧ ਕਿਵੇਂ ਤੋੜੀ ਜਾ ਸਕਦੀ ਹੈ ਜਾਂ ਹਉਮੈ ਦਾ ਪਰਦਾ ਕਿਵੇਂ ਹਟਾਇਆ ਜਾ ਸਕਦਾ ਹੈ।

ਇਸ ਪਉੜੀ ਦੀ ਆਖ਼ਰੀ, ਭਾਵ ਛੇਵੀਂ, ਪੰਕਤੀ ਵਿਚ ਇਸ ਸਵਾਲ ਦਾ ਜਵਾਬ ਵੀ ਉਨ੍ਹਾਂ ਨੇ ਆਪ ਦੇਂਦਿਆਂ, ਫ਼ੁਰਮਾਇਆ ਹੈ:

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

*(ਜਪੁ, ਪਉੜੀ ੧, ਪੰਨਾ ੧)*

ਅਰਥਾਤ, ਇਹ ਮਿਹਰ ਹੁਕਮ ਤੇ ਰਜ਼ਾ ਵਾਲੇ ਮਾਲਕ ਦੀ ਰਜ਼ਾ ਉਤੇ ਰਾਜ਼ੀ ਰਹਿੰਦਿਆਂ ਅਤੇ ਉਸ ਦੇ ਹੁਕਮ ਅਨੁਸਾਰ ਵਿਚਰਦਿਆਂ ਹੀ, ਪ੍ਰਾਪਤ ਹੋ ਸਕਦੀ ਹੈ ਜੋ ਉਸ ਨੇ ਮਨੁੱਖ ਦੇ ਅੰਤਹਕਰਣ ਜਾਂ ਸਰਿਸ਼ਤ ਵਿਚ ਧੁਰੋਂ ਹੀ ਆਪੇ ਲਿਖ ਦਿੱਤਾ ਹੋਇਆ ਹੈ।

ਇਹ 'ਹੁਕਮ' ਹੀ ਹਰੀ-ਪਰਮਾਤਮਾ ਦਾ 'ਨਾਮ' ਹੈ ਜੋ ਉਨ੍ਹਾਂ ਨੇ ਆਪੇ ਹੀ ਇਉਂ ਦਰਸਾਇਆ ਤੇ ਸਮਝਾਇਆ ਹੋਇਆ ਹੈ:

*ਏਕੋ ਨਾਮੁ ਹੁਕਮੁ ਹੈ ਨਾਨਕ*
*ਸਤਿਗੁਰਿ ਦੀਆ ਬੁਝਾਇ ਜੀਉ॥*

*(ਮ. ੧, ਪੰਨਾ ੭੨)*

ਗੁਰੂ ਅਮਰਦਾਸ ਜੀ ਦੇ ਕਥਨ ਅਨੁਸਾਰ, ਅਜਿਹਾ ਸਤਿਗੁਰ ਹੀ ਜਗਿਆਸੂ ਦੇ ਹਿਰਦੇ ਵਿਚ ਉਹ ਪਾਪ-ਨਿਵਾਰੂ ਨਾਮ ਦ੍ਰਿੜ੍ਹ ਕਰ ਦੇਂਦਾ ਹੈ ਜਿਸ ਰਾਹੀਂ ਉਸ ਦੀ ਕੂੜ ਦੀ ਮੈਲ ਧੁਲ ਜਾਂਦੀ ਹੈ ਅਤੇ ਉਸ ਦੇ ਸਿਮਰਨ ਨਾਲ ਉਹ 'ਸਚਿਆਰ' ਭਾਵ ਸਤਿਪੁਰਖ ਬਣ ਜਾਂਦਾ ਹੈ:

*ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ॥...*

*ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ॥*[1]

*(ਮ. ੩, ਪੰਨਾ ੯੫੦)*

ਸਤਿਗੁਰੂ, ਫਿਰ ਇਸੇ ਨਾਮ ਸਦਕੇ, ਗੁਰੂ ਅਰਜਨ ਦੇਵ ਜੀ ਦੇ ਅੱਗੇ-ਦਿੱਤੇ ਪਾਵਨ ਵਿਚਾਰ ਮੁਤਾਬਕ, ਉਸ ਦੀ ਹਉਮੈ-ਹੰਕਾਰ ਦੀ ਉਹ ਕੰਧ ਢਾਹ ਦੇਂਦੇ ਹਨ ਅਤੇ ਕੂੜ ਦਾ ਉਹ ਬਰੀਕ ਪਰਦਾ ਹਟਾ ਦੇਂਦੇ ਹਨ ਜਿਸ ਨੇ ਉਸ ਦੀ ਆਤਮਾ ਨੂੰ ਪਰਮਾਤਮਾ ਤੋਂ ਵਖਰਿਆਇਆ ਹੋਇਆ ਹੈ ਅਤੇ ਇਉਂ ਉਸ ਨੂੰ ਪ੍ਰਭੂ-ਪ੍ਰਾਪਤੀ ਦਾ ਸੁਭਾਗ ਪ੍ਰਾਪਤ ਹੋ ਜਾਂਦਾ ਹੈ:

*ਹਉ ਹਉ ਭੀਤਿ*[2] *ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥*
*ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥*
*ਕਹੁ ਨਾਨਕ ਹਉਮੈ ਭੀਤਿ*[2] *ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥*

*(ਮ. ੫, ਪੰਨਾ ੬੨੪)*

ਪ੍ਰਭੂ-ਮੇਲ ਦਾ ਅਜਿਹਾ ਸੁਭਾਗ ਪ੍ਰਾਪਤ ਹੁੰਦਿਆਂ ਅਤੇ ਤ੍ਰਿਸ਼ਨਾ-ਰੂਪੀ ਭੁੱਖ ਦੇ ਮਿਟ ਜਾਂਦਿਆਂ ਹੀ, ਜਗਿਆਸੂ ਦੀ ਆਤਮਾ ਹਰਿ-ਰਸ ਦੀ ਬਖਸ਼ਸ਼ ਦੁਆਰਾ ਤ੍ਰਿਪਤ ਤੇ ਆਨੰਦਿਤ ਹੋ ਜਾਂਦੀ ਹੈ। ਉਹ ਫਿਰ ਗੁਰੂ ਨਾਨਕ ਦੇਵ ਜੀ ਦੀ ਪਾਵਨ ਜੋਤਿ, ਜੁਗਤਿ ਤੇ ਵਿਚਾਰਧਾਰਾ ਦੇ ਨੂਰਾਨੀ ਵਾਰਸ, ਸ੍ਰੀ ਗੁਰੂ ਅੰਗਦ ਦੇਵ ਜੀ, ਦੇ ਹੇਠ ਲਿਖੇ ਤੇ ਪਿਛੇ ਵਰਣਿਤ ਫ਼ੁਰਮਾਨ ਅਨੁਸਾਰ, ਸਭ ਗੁਣਾਂ ਦੇ ਗੁਣੀ, ਭਾਵ ਪਰਮਾਤਮਾ ਦੇ ਹੀ ਗੁਣ ਕਥਦਿਆਂ, ਗੁਰੂ-ਪਿਤਾ ਦੇ ਇਸ ਪਾਵਨ ਬਚਨ ਮੁਤਾਬਕ ਕੇਵਲ ਉਸੇ ਦੀ ਹੀ ਸਿਫ਼ਤ-ਸਲਾਹ ਗਾਉਂਦਿਆਂ:

*ਨਾਨਕ ਗਾਵੀਐ ਗੁਣੀ ਨਿਧਾਨੁ॥*

*(ਜਪੁ, ਪੰਨਾ ੨)*

ਉਸੇ 'ਗੁਣੀ ਨਿਧਾਨ' ਦੇ ਪ੍ਰੀਤ-ਕਲਾਵੇ ਵਿਚ ਹੀ ਸਮਾਅ ਜਾਂਦਾ ਹੈ:

*ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥*

*(ਮ. ੨, ਪੰਨਾ ੧੪੭)*

■

---

*੧. ਇਕ ਬੜਾ ਹੀ ਵਚਿੱਤਰ, ਅਹਿਮ ਤੇ ਭਾਵਪੂਰਤ ਲਫ਼ਜ਼ ਜੋ ਆਦਿ ਗੁਰੂ, ਗੁਰੂ ਨਾਨਕ ਦੇਵ, ਜੀ ਨੇ ਉਪਰੋਕਤ ਪਉੜੀ ਦੀ ਉਪਰ-ਵਰਣਿਤ ਪੰਜਵੀਂ ਤੁਕ ਵਿਚ ਵਰਤਿਆ ਹੋਇਆ ਹੈ।*

੨. ਜਿਸ ਨੂੰ ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਨੇ ਉਪਰ ਵਰਣਿਤ ਪੰਜਵੀਂ ਤੁਕ ਜਾਂ ਪੰਕਤੀ ਵਿਚ 'ਕੂੜ ਦੀ ਪਾਲ' ਵਿਦਤ ਕੀਤਾ ਹੋਇਆ ਹੈ।

ਸੋ ਟਿਕਾ ਸੋ ਛਤ੍ਰੁ ਸਿਰਿ

ਸੋਈ ਸਚਾ ਤਖਤੁ ਟਿਕਾਈ ।

ਗੁਰ ਨਾਨਕ ਹੰਦੀ ਮੁਹਰਿ ਹਥਿ

ਗੁਰ ਅੰਗਦ ਦੀ ਦੋਹੀ ਫਿਰਾਈ ।

ਦਿਤਾ ਛੋੜਿ ਕਰਤਾਰਪੁਰੁ

ਬੈਠਿ ਖਡੂਰੇ ਜੋਤਿ ਜਗਾਈ ।

